## ਗੁਰੁ ਰਾਮਦਾਸੁ ਹਰਿ ਪਹਿ ਗਯਉ ॥

ਗੁਰੂ ਨਾਨਕ ਜੀ ਨਾਲ ਗੁਰੂ ਅੰਗਦ ਜੀ, ਗੁਰੂ ਅੰਗਦ ਜੀ ਨਾਲ ਗੁਰੂ ਅਮਰਦਾਸ ਜੀ, ਗੁਰੂ ਅਮਰਦਾਸ ਜੀ ਨਾਲ ਗੁਰੂ ਰਾਮਦਾਸ ਜੀ ਪ੍ਰਮਾਤਮਾਂ ਦੇ ਪਾਸ ਗਏ ਹਨ ਭਾਵ ਨਾਲ ਮਿਲ ਗਏ ਹਨ ॥

## ਹਰਿਬੰਸ ਜਗਤਿ ਜਸੁ ਸੰਚਰ੍ਉ
## ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥ ੧ ॥

ਹਰਬੰਸ ਕਹਿੰਦਾ ਹੈ ਜਿਸ ਗੁਰੂ ਜੀ ਦਾ ਜਸ ਸਾਰੇ ਜਗਤ ਵਿਚ ਸੰਚਰਉ = ਪ੍ਰਵੇਸ਼ ਜਾਂ ਫੈਲਿਆ ਹੋਇਆ ਹੈ ਸੋ ਦਸੋ ਖਾਂ ਓਹ ਕੇਹੜਾ ਆਦਮੀ ਹੈ ਜੇਹੜਾ ਇਹ ਕਹਿੰਦਾ ਹੈ ਕਿ ਗੁਰੂ ਜੀ ਸਮਾ ਗਏ ਹਨ ? ਗੁਰੂ ਜਨਮ ਮਰਨ ਤੋਂ ਰਹਿਤ ਹਨ ॥

## ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਰ ਭਾਯਉ ॥

ਦੇਵਤਿਆਂ ਦੀ ਪੁਰੀ ਵਿਚ ਗੁਰੂ ਜੀ ਗਿਆ ਹੈ ਜੋ ਆਪ ਪ੍ਰਮੇਸ਼੍ਵਰ ਜੀ ਨੂੰ ਚੰਗਾ ਲੱਗਾ ਹੈ ।

## ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥

ਇੰਦ੍ਰ ਨੇ ਗੁਰੂ ਜੀ ਨੂੰ ਆਪਣਾ ਸਿੰਘਾਸਨ ਦਿਤਾ ਅਤੇ ਸ੍ਰੀ ਗੁਰੂ ਜੀ ਨੂੰ ਉਤੇ ਬਹਾਇਆ ਭਾਵ ਗੁਰੂ ਜੀ ਅਕਾਲ ਪੁਰਖ ਵਿਚ ਮਿਲ ਗਏ ॥

## ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ ॥

ਰਹਸ = ਅਨੰਦ, ਉਤਸ਼ਾਹ। ਸੁਰਦੇਵ = ਇੰਦ੍ਰ ਆਦਿਕ ਸਾਰੇ
ਨਿੱਕੇ ਵੱਡੇ ਦੇਵਤੇ ॥ ਜੰਪਹਿ = ਉਚਾਰਦੇ ॥

ਸਾਰਿਆਂ ਦੇਵਤਿਆਂ ਨੇ ਬੜਾ ਉਤਸ਼ਾਹ ਕੀਤਾ ਅਤੇ ਜੈ ਜੈ ਕਾਰ ਕਰਕੇ ਗੁਰੂ ਜੀ ਦੇ ਜਸ ਨੂੰ ਉਚਾਰਨ ਲਗੇ ॥

## ਅਸੁਰ ਗਏ ਤੇ ਭਾਗਿ ਪਾਪ ਤਿਨ ਭੀਤਰਿ ਕੰਪਹਿ ॥

ਜੋ ਆਪਦੇ ਜਸ ਨੂੰ ਉਚਾਰਨ ਕਰਦੇ ਹਨ ਓਨਾਂ ਦੇ ਕਾਮ ਆਦਿਕ ਦੈਂਤ ਸਭ ਦੌੜ ਜਾਂਦੇ ਹਨ ਅਤੇ ਜੋ ਪਾਪ ਓਨਾਂ ਦੇ ਵਿੱਚ ਹੁੰਦੇ ਹਨ ਓਹ ਵੀ ਬਹੁਤ ਸਾਰੇ ਕੰਬਦੇ ਹਨ ॥

## ਕਾਟੇਸੁ ਪਾਪ ਤਿਨ ਨਰਹੁ ਕੇ ਗੁਰੁ ਰਾਮਦਾਸੁ ਜਿਨ ਪਾਇਯਉ॥

ਜਿਨਾਂ ਨੇ ਆਪਦੇ ਚਰਨਾਂ ਕਮਲਾਂ ਦਾ ਧਿਆਨ ਪਾਇਆ ਭਾਵ ਕੀਤਾ ਹੈ ਆਪ ਨੇ ਓਨਾਂ ਦੇ ਸਾਰੇ ਪਾਪ ਕੱਟ ਦਿਤੇ ਹਨ ॥

ਛਤ੍ਰ ਸਿੰਘਾਸਨੁ ਪਿਰਥਮੀ

ਗੁਰ ਅਰਜੁਨ ਕਉ ਦੇ ਆਇਅਉ ॥੨॥ ੨੧ ॥ ੯ ॥

੧੧ ॥ ੧੦ ॥ ੧੦ ॥ ੨੨ ॥ ੬੦ ॥ ੧੨੨ ॥

(ਇੰਦ੍ਰ ਆਦਿਕ ਦੇਵਤੇ ਆਖਦੇ ਹਨ):-

ਹੇ ਗੁਰੂ ਰਾਮਦਾਸ ਜੀ ਗੁਰ ਪੁਰੀ ਨੂੰ ਔਣ ਲੱਗੇ ਉਸ ਧਰਤੀ ਉਤੇ ਛਤ੍ਰ ਸਿੰਘਾਸਣ ਤੁਸੀ ਗੁਰੂ ਅਰਜਨ ਜੀ ਨੂੰ ਦੇ ਆਏ ਹੋ ॥ ੨ ॥ ੨੧ ॥



ਇਤਿ ਸ੍ਰੀ ਭਗਤ ਬਾਣੀ, ਸਲੋਕ ਸਹਸਕ੍ਰਿਤ, ਗਾਥਾ ਮਃ ੫
ਫੁਨਹੇ, ਚਉਬੋਲੇ, ਸਵੱਯੇ ਪੰਜਵੀਂ ਪਾਤਸ਼ਾਹੀ ਤਥਾ
੧-੨-੩-੪-੫ ਪਾਤਸ਼ਾਹੀਆਂ ਦੇ ਅਰਥਾਤ
ਭੱਟਾਂ ਦੇ, ਸਟੀਕ ਕ੍ਰਿਤ ਭਾਈ
ਬਿਸ਼ਨ ਸਿੰਘ ਗਜਾਨੀ
॥ ਸਮਾਪਤੰ ॥



ਟੀਕਾਕਾਰ-

ਬਿਸ਼ਨ ਸਿੰਘ ਗਜਾਨੀ
ਪਿੰਡ ਲਖੂਵਾਲ ਤਸੀਲ ਅਜਨਾਲਾ
ਸ੍ਰੀ ਅਮ੍ਰਿਤਸਰ ਜੀ

ਪਾਠਕ ਜੀ-ਇਸ ਭਗਤ ਬਾਣੀ ਸਟੀਕ ਦਾ ਤਤਕਰਾ ੪੦ ਸਫੇ ਤਕ ਦੋ ਦੋ ਅੰਗ ਵਾਧੂ ਲਗ ਗਏ ਹਨ। ਸੋ ਜੇਹੜਾ ਸ਼ਬਦ ਤੁਸਾਂ ੪੦ ਸਫੇ ਤੋਂ ਲੱਭਣਾ ਹੈ ਉਸਨੂੰ ੩੮ ਸਫੇ ਤੋਂ ਲਭੋ ਇਕੱਰ ਹੀ ਬਾਕੀ ਸਮਝੋ। ਚਾਲੀ ਸਫ਼ੇ ਤੋਂ ਅਗੇ ਅੰਕ ਠੀਕ ਹਨ। ਟੀਕਾਕਰ-

# ਸ੍ਰੀ ਗੁਰੂ ਗਰੰਥ ਸਾਹਿਬ ਜੀ ਸਟੀਕ

## ਅੱਠਾਂ ਜਿਲਦਾਂ ਵਿਚ ਮੋਖ ੩੨) ਡਾਕ ਖਰਚ ੮) ਵੱਖ !

ਭਾਵਾਰਥ ਸਹਿਤ ਦੋ ਤਤਕਰਿਆਂ ਵਾਲਾ ਪੰਜਾਬੀ ਟੀਕਾ

## ਚਾਰ ਜਿਲਦਾਂ ਛਪ ਗਈਆਂ ਹਨ !

ਪਹਿਲੀ ਜਪ ਤੋਂ ਮਾਝ ਤਕ ੭੨੪ ਪੰਨੇ ਭੂਮਕਾ ਤਤਕਰਾ ਵੱਖ।
ਦੂਸਰੀ ਸੰਪੂਰਨ ਗੌੜੀ ਰਾਗ ੮੨੩ ਪੰਨੇ ,, ,, ,,
ਤੀਸਰੀ ਆਸਾ ਗੂਜਰੀ ਦੇਵਗੰਧਾਰੀਰਾਗ ੮੦੬ਪੰਨੇ,, ,, ,,
ਅੱਠਵੀਂ ਕਾਨੜਾ ਤੋਂ ਰਾਗ ਮਾਲਾ ਤਕ ੫੮੩ ਪੰਨੇ ,, ,, ,,

ਇਸ ਟੀਕੇ ਦੀ ਪ੍ਰਸੰਸਾ ਬੜੇ ਬੜੇ ਵਿਦਵਾਨਾਂ ਸਰਦਾਰ ਕਾਹਨ ਸਿੰਘ ਜੀ, ਪ੍ਰੋਫ਼ੈਸਰ ਤੇਜਾ ਸਿੰਘ ਜੀ ਖਾਲਸਾ ਕਾਲਜ ਵਰਗਿਆਂ ਨੇ ਕੀਤੀ ਹੈ ਕਿ ਇਹ ਟੀਕਾ ਹਰ ਇਕ ਸਿਖ ਪਾਸ ਹੋਣਾ ਚਾਹੀਦਾ ਹੈ, ਕੋਈ ਸਿਖ ਘਰ ਇਸਤੋਂ ਖਾਲੀ ਨਹੀਂ ਰਹਿਣਾ ਚਾਹੀਦਾ। ਧਰਮਸਾਲਾ, ਲਾਇਬਰੇਰੀਆਂ, ਸਿਖ ਸਕੂਲਾਂ ਕਾਲਜਾਂ ਵਿਚ ਇਸਦਾ ਹੋਣਾ ਅਤੀ ਜ਼ਰੂਰੀ ਹੈ। ਜੇਹੜੇ ਸਜਣ ੪੦) ਚਾਲੀ ਰੁਪਏ ਘੱਲ ਦੇਣਗੇ ਓਹਨਾਂ ਨੂੰ ਸਾਰਾ ਟੀਕਾ ਇਸ ਮੋਖ ਤੇ ਮਿਲ ਜਾਵੇਗਾ। ਸੋ ਜਿਤਨੀ ਛੇਤੀ ਹੋ ਸਕਦਾ ਹੈ ਟੀਕੇ ਦੇ ਪਕੇ ਗਾਹਕਾਂ ਵਿਚ ਨਾਮ ਲਿਖਾਓ ਤੇ ਜੋ ਸੈਂਚੀਆਂ ਤਿਆਰ ਹਨ ਮੰਗਵਾ ਲਵੋ, ਬਾਕੀ ਵੀ ਛੇਤੀ ਨਾਲ ਪੁਜ ਜਾਣਗੀਆਂ। ਪੁਛ ਗਿਛ ਵਾਸਤੇ ਜਵਾਬੀ ਖਤ ਲਿਖਣਾ।

ਨੋਟ—ਗੌੜੀ, ਆਸਾ, ਗੂਜਰੀ, ਦੇਵਗੰਧਾਰੀ ਰਾਗ ਦੀ ਜਿਲਦ ਬਹੁਤ ਭਾਰੀ ਹੋ ਗਈ ਹੈ, ਇਸ ਲਈ ਡਾਕ ਖਰਚ ।।।=) ਤੇ =) ਪੈਕਿੰਗ ਦਾ ਖਰਚ ਹੋ ਗਿਆ ਹੈ, ਪ੍ਰੇਮੀ ਕੋਈ ਸੰਸਾ ਨਾ ਕਰਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੇ ਮਿਲਨ ਦਾ ਪਤਾ:—

**ਬਿਸ਼ਨ ਸਿੰਘ ਗਿਆਨੀ**

ਖਾਲਸਾ ਕਾਲਜ (ਡਾਕਖਾਨਾ), ਅੰਮ੍ਰਿਤਸਰ (ਪੰਜਾਬ)

ਟੀਕੇ ਵਾਲੀਆਂ ਬੀੜਾਂ ਮਿਲਨ ਦਾ ਦੂਸਰਾ ਪਤਾ:—ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ





ਬਿਸ਼ਨ ਸਿੰਘ ਗਿਆਨੀ

ਕੇ: ਟੈ: ਹਰੀ ਪ੍ਰੈਸ ਅਮ੍ਰਿਤਸਰ ਵਿਚ ਪ੍ਰੋਪ੍ਰਾਈਟਰ ਸ੍ਰ: ਹਰਨਾਮ ਸਿੰਘ
ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪੀ ॥

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ

# ਨਾਮ - ਨਾਮ ਜਪਣ - ਜੁਗਤੀ

ਸਿਖ ਧਰਮ ਨਾਮ ਜਪਣ ਵਾਸਤੇ ਹੀ ਸਾਜਿਆ ਗਿਆ ਸੀ ਤੇ ਜਦ ਤਕ ਸਿਖਾਂ ਵਿਚ ਨਾਮ ਜਪਣ ਦਾ ਚਾਉ ਰਿਹਾ ਤਦ ਤਕ ਇਹ ਧਰਮ ਕੌੜੀ ਵੇਲ ਵਾਂਗ ਵਧਦਾ ਹੀ ਗਿਆ। ਪਰ ਹੁਣ ਨਾਮ ਦੇ ਰਸੀਏ ਹੌਲੀ ੨ ਅਲੋਪ ਹੋ ਰਹੇ ਹਨ ਤੇ ਸਿਖ ਸੰਗਤਾਂ ਨੂੰ ਵੀ ਐਸੇ ਗੁਰ-ਮੁਖ ਪਿਆਰੇ ਗੁਰਭਾਈ ਮਿਲਨੇ ਕਠਨ ਹੋ ਰਹੇ ਹਨ ਜੋ ਉਨ੍ਹਾਂ ਨੂੰ "ਗੁਰਮੁਖ ਗਾਡੀ ਰਾਹ ਚਲਾਏ" ਕਥਨ ਅਨੁਸਾਰ ਨਾਮ ਰੰਗ ਵਿਚ ਰੰਗ ਕੇ ਜੀਵਨ ਮੁਕਤ ਕਰ ਸਕਣ। ਇਸ ਘਾਟੇ ਕਰਕੇ ਹਜ਼ਾਰਾਂ ਦੀ ਗਿਣਤੀ ਵਿਚ ਉਹ ਸੱਜਨ ਜਿਨ੍ਹਾਂ ਨੂੰ ਨਾਮ ਦਾ ਰਸ ਚੱਖਣ ਦੀ ਖਾਹਸ਼ ਤਾਂ ਹੈ ਪਰ ਅੰਜਾਣ ਹੋਣ ਕਰਕੇ ਆਪਣੇ ਆਪ ਕੋਈ ਰਸਤਾ ਨਹੀਂ ਲੱਭ ਸਕਦੇ, ਅਭੋਲ ਹੀ 'ਰਾਧਾ ਸੁਆਮੀ ਮਤ' ਆਦਿਕ ਧਰਮਾਂ ਵਿਚ ਜਾ ਫਸਦੇ ਹਨ ਤੇ ਇੰਜ ਲਾਭ ਖੱਟਨ ਦੀ ਥਾਂ ਸਗੋਂ ਨੁਕਸਾਨ ਕਰ ਬੈਂਹਦੇ ਹਨ। ਇਸ ਨੁਕਸਾਨ ਨੂੰ ਅਨਭਵ ਕਰਕੇ ਅਸਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸੰਗਲੀ ਵਾਰ ਸਿਰਫ ਗੁਰਬਾਣੀ ਦੀਆਂ ਤੁਕਾਂ ਦੇ ਪ੍ਰਮਾਣਾ ਨਾਲ ਸਿਧ ਕੀਤਾ ਹੈ ਕੇ ਨਾਮ ਕੀ ਵਸਤੂ ਹੈ, ਗੁਰੂ ਕੀ ਹੈ, ਗੁਰੂ ਮੂਰਤ ਅਤੇ ਸ਼ਬਦ ਵਿਚ ਕੀ ਭੇਦ ਹੈ, ਨਾਮ ਕਿਸਤਰਾਂ ਪ੍ਰਾਪਤ ਹੁੰਦਾ ਹੈ ਅਤੇ ਇਸਦੇ ਜਪਨ ਦੇ ਤ੍ਰੀਕੇ ਕੀ ਹਨ। ਇਸ ਪੁਸਤਕ ਨੂੰ ਪੜ੍ਹਕੇ ਕਈ ਮਸ਼ਹੂਰ ੨ ਸੱਜਨਾਂ ਨੇ ਬੜੀ ਸ਼ਲਾਘਾ ਕੀਤੀ ਹੈ। ਇਹ ਪੁਸਤਕ ਅੱਵਲ ਤਾਂ ਹਰ ਇਕ ਗੁਰਮੁਖੀ ਪੜ੍ਹੇ ਲਿਖੇ ਸੱਜਨ ਕੋਲ ਹੋਣੀ ਜ਼ਰੂਰੀ ਹੈ ਪਰ ਹਰ ਇਕ ਸਿੱਖ ਦਾ ਤਾਂ ਜ਼ਰੂਰੀ ਫਰਜ਼ ਹੈ ਕਿ ਇਹ ਪੁਸਤਕ ਪੜ੍ਹਕੇ ਵੇਖੇ, ਕੇ ਗੁਰਸਿਖੀ ਵਿਚ ਕੀ ਕੀ ਖਜਾਨੇ ਭਰੇ ਪਏ ਹਨ ਜਿਨ੍ਹਾਂ ਨੂੰ ਅਸੀਂ ਅਨਭੋਲ ਹੀ ਗਵਾ ਰਹੇ ਹਾਂ। ਭੇਟਾ ਸਿਰਫ ।॥)

ਇਸ ਪੁਸਤਕ ਦੇ ਕਰਤਾ ਦੀ ਦੂਜੀ ਰਚਨਾ "ਸਿਖ ਇਤਹਾਸ ਕਿੰਵੇ ਨਸ਼ਟ ਹੋਇਆ, ਵੇਖਣਯੋਗ ਹੈ ਉਸਦੀ ਭੇਟਾ ।=) ਛੀ ਆਨੇ ਹੈ

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ [illegible]